

ੴ ਸਤਿਗੁਰ ਪ੍ਰਸਾਦਿ



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 253

ਵਰਤਮਾਨ ਸਮੇਂ ਦਾ
ਇਕ ਵਿਸ਼ੇਸ਼ ਲੇਖ

# ਬਿਜਲੀ ਰਾਹੀਂ ਗੁਰਮਰਯਾਦਾ ਨੂੰ ਹਾਨੀਆਂ

ਅਜਮੇਰ ਸਿੰਘ ਐਮ. ਏ.
ਲੋਹਗੜ੍ਹ (ਲੁਧਿਹਾਣਾ)

'ਗੁਰੂ ਨਾਨਕ ਦੇਵ-ਮਿਸ਼ਨ' ਪਟਿਆਲਾ
ਡਾਕਘਰ ਸਨੌਰ, ਪਟਿਆਲਾ, 147001
ਪੰਜਾਬ (ਇੰਡੀਆ) (ਭੇਟਾ = ੩੫ ਪੈਸੇ)

ਗੁਰਸਿਖੀ ਦਾ ਮਹਿਲ ਸਿਮਰਨ ਅਤੇ ਸੇਵਾ ਦੇ ਥੰਮਾਂ ਉਪਰ ਉਸਾਰਿਆ ਗਿਆ ਹੈ। ਜੇ ਇਹ ਥੰਮ ਜਰਜਰੇ ਹੋ ਜਾਣ ਤਾਂ ਮਹਿਲ ਦੇ ਡਿਗਜਾਣ ਦਾ ਡਰ ਬਣ ਜਾਂਦਾ ਹੈ। ਸਿਮਰਨ ਦਾ ਪ੍ਰਮਾਣੀਕ ਸਾਧਨ ਗੁਰੂ ਦੀ ਸੰਗਤ ਵਿਚ ਇਕ ਚਿਤ ਜੁੜ ਕੇ ਗੁਰ ਸ਼ਬਦ ਦਾ ਕੀਤਾ ਜਾਂ ਸੁਣਿਆ ਕੀਰਤਨ ਹੈ, ਸੇਵਾ ਵੀ ਸੰਗਤ ਅਤੇ ਪੰਗਤ (ਲੰਗਰ) ਅੰਦਰ ਕੀਤੀ ਹੋਈ ਹੀ ਫਲਦਾਤੀ ਹੁੰਦੀ ਹੈ ਕਿਉਂਕਿ ਅਜੇਹੀ ਸੇਵਾ ਹੀ ਮਨ ਨੂੰ ਨਿਰਮਾਣ ਕਰਦੀ ਅਤੇ ਮਨੁਖੀ ਹੰਗਤਾ (ਹਉਮੈ) ਦੂਰ ਕਰਦੀ ਹੈ। ਵੈਸੇ ਭੀ ਸਿਖ ਧਰਮ ਅੰਦਰ ਸੰਗਤੀ ਜੀਵਨ ਹੀ ਪ੍ਰਧਾਨ ਹੈ। ਇਕਲੱਪੇ ਜਪ ਤਪ ਸੰਜਮ ਨੂੰ ਸਿਖ ਧਰਮ ਪ੍ਰਵਾਣ ਨਹੀਂ ਕਰਦਾ। ਗੁਰ ਫੁਰਮਾਣ ਹੈ।

'ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮ ਹੈ ਕਲਿ ਮਹਿ ਕੀਰਤਿ ਹਰਿਨਾਮਾ' ਅਤੇ ਐਸੀ ਕੀਰਤੀ ਦਾ ਥਾਂ 'ਹਰਿ ਕੀਰਤਿ ਸਾਧ ਸੰਗਤਿ ਹੈ ਸਿਰ ਕਰਮਨ ਕੈ ਕਰਮਾ' ਦ੍ਰਿੜਾਇਆ ਹੈ। ਸੋ ਜੇਹੜੀ ਗੱਲ ਸਾਡੇ ਸਾਧ ਸੰਗਤ ਅੰਦਰ ਜੁੜ ਕੇ ਹਰਿ ਕੀਰਤਨ ਕਰਨ ਜਾਂ ਸੁਨਣ ਅਤੇ ਸੰਗਤ ਤੇ ਪੰਗਤ ਵਿਚ ਜੁੜ ਬੈਠੇ ਗੁਰਮੁਖ ਜਨਾ ਦੀ ਸੇਵਾ ਕਰਨ ਵਿਚ ਵਿਘਣ ਪਾਉਂਦੀ ਹੈ ਓਹ ਗੁਰ ਮਰਯਾਦਾ ਦੇ ਉਲਟ ਅਤੇ ਗੁਰਸਿਖੀ ਵਾਸਤੇ ਹਾਨੀ ਕਾਰਕ ਹੈ।

ਅਜ ਦਾ ਸ੍ਰ. ਅਜਮੇਰ ਸਿੰਘ ਦਾ ਲੇਖ 'ਬਿਜਲੀ ਰਾਹੀਂ ਗੁਰ ਮਰਯਾਦਾ ਨੂੰ ਹਾਨੀਆਂ' ਇਸੇ ਵਿਸ਼ੇ ਦਾ ਨਿਰਣਾ ਦੇਂਦਾ ਹੈ। ਅਜੇਹੇ ਵਿਚਾਰ ਹੀ ਜਦੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਅੰਦਰ ਪਹਿਲੀ ਵਾਰ ਬਿਜਲੀ ਲਗਵਾਈ ਗਈ ਸੀ ਛਿੜੇ ਸਨ, ਪ੍ਰੰਤੂ ਉਸ ਸਮੇਂ ਤੋਂ ਹੁਣ ਤਕ ਦੇਸ ਅੰਦਰ ਬਿਜਲੀ ਦਾ ਵਧਿਆ ਪਰਵੇਸ਼ ਅਤੇ ਇਸ ਦੇ ਗੁਰ ਮਰਯਾਦਾ ਉਤੇ ਹਾਨੀ ਕਾਰਕ ਅਸਰ ਇਨਾ ਜ਼ੋਰ ਫੜ ਗਏ ਹਨ ਕਿ ਇਸ ਵੱਲ ਵਿਸ਼ੇਸ ਧਿਆਨ ਦਿਤੇ ਬਗੈਰ ਸਿਖੀ ਨੂੰ ਵਡੀ ਢਾਹ ਲਗਣਾ ਸਹਿਜ ਵਿਚਾਰ ਦੀ ਗੱਲ ਹੈ। ਇਸੇ ਦੇ ਲਈ ਪੜ੍ਹ ਅਜ ਦਾ ਇਹ ਲੇਖ।

ਸਕੱਤਰ

ਵਰਤਮਾਨ ਸਮੇਂ ਦਾ ਇੱਕ ਵਿਸ਼ੇਸ਼ ਲੇਖ :—

# ਬਿਜਲੀ ਰਾਹੀਂ ਗੁਰਮਰਯਾਦਾ ਨੂੰ ਹਾਨੀਆਂ

ਮੰਨਿਆ ਕਿ ਸਮੇਂ ਦੇ ਬਦਲਣ ਨਾਲ, ਸਾਡੇ ਜੀਵਨ ਦੇ ਤੌਰ ਤਰੀਕਿਆਂ ਤੇ ਰੰਗਾਂ ਢੰਗਾਂ ਵਿਚ ਕੁਛ ਨਾ ਕੁਛ ਅਦਲਾ ਬਦਲੀ ਦਾ ਆ ਜਾਣਾ ਜ਼ਰੂਰੀ ਹੁੰਦਾ ਹੈ ਪਰ ਇਕ ਮਿਥੀ ਹੋਈ ਮਰਯਾਦਾ-ਹਮੇਸ਼ਾਂ ਜਿਉਂ ਦੀ ਤਿਉਂ ਰਿਹਾ ਕਰਦੀ ਹੈ। ਇਹ ਸਚਿਆਈ-ਪੱਥਰ ਉੱਪਰ ਲਕੀਰ ਦੀ ਤਰ੍ਹਾਂ, ਸੌ ਫੀ ਸਦੀ ਸੱਚ ਹੈ ਕਿ ਸਿੱਖ ਧਰਮ ਦੀ ਰਹੁ ਰੀਤੀ ਅਥਵਾ ਗੁਰਦਵਾਰਿਆਂ ਦੀ ਨਿੱਤ ਮਰਯਾਦਾ-ਅੱਜ ਤੋਂ ਸੈਂਕੜੇ ਸਾਲਾਂ ਮਗਰੋਂ ਤੱਕ ਵੀ ਉਹੀ ਰਹੇਗੀ-ਜਿਹੜੀ ਕਿ ਅੱਜ ਤੋਂ ਸੈਂਕੜੇ ਸਾਲ ਪਹਿਲਾਂ ਹੋਇਆ ਕਰਦੀ ਸੀ। ਇਸ ਵਿੱਚ ਕੋਈ ਫਰਕ ਨਹੀਂ ਪੈ ਸਕਦਾ। ਜੇ ਅਸੀਂ ਆਪਣੀ ਮਨਮਰਜ਼ੀ ਮਗਰ ਲੱਗਕੇ-ਇਸ ਪੁਰਾਤਨ ਮਰਯਾਦਾ ਜਾਂ ਪਰਪੱਕ ਰਹੁਰੀਤੀ ਵਿੱਚ ਕੋਈ ਵਾਧ ਘਾਟ ਕਰਦੇ ਹਾਂ ਤਾਂ ਇਹ ਇੱਕ ਵੱਡੀ ਮਨਮੱਤ ਕਰਣ ਵਾਲਾ ਘੋਰ ਅਪਰਾਧ ਹੋਏਗਾ।

ਇਸ ਲੇਖ ਰਾਹੀਂ ਇਸ਼ਾਰੇ ਵਜੋਂ, ਸੰਖੇਪ ਕਰਕੇ, ਕੁਝ ਕੁ ਅਜਿਹੀਆਂ ਸਥਿਤੀਆਂ ਵੱਲ, ਧਿਆਨ ਦੁਆਣ ਦਾ ਯਤਨ ਕੀਤਾ ਹੈ, ਜਿਹੜੀਆਂ ਕਿ ਸਾਡੀ ਅਨਗਹਿਲੀ ਕਾਰਨ ਮਨਮੱਤ ਜਾਂ ਕੁਰਹਿਤ ਦਾ ਰੂਪ ਧਾਰਣ ਕਰਦੀਆਂ ਜਾ ਰਹੀਆਂ ਨੇ।

## ਅੰਮ੍ਰਿਤ ਵੇਲੇ ਦਾ ਕੀਰਤਨ

ਇਹ ਪੁਰਾਤਨ ਮਰਯਾਦਾ ਹੈ ਜਿਹੜੀ ਕਿ ਗੁਰੂ ਸਾਹਿਬਾਨ ਦੇ ਸਮੇਂ ਤੋਂ ਪ੍ਰਚਲਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਪਣੀਆਂ ਚਾਰ ਉਦਾਸੀਆਂ ਸਮੇਂ, ਜਦੋਂ ਕਿ ਨਿਰੰਕਾਰੀ ਨੂਰ ਨੇ ਇਸ ਭਵਸਾਗਰ ਸੰਸਾਰ ਦੇ ਪਾਰਉਤਾਰੇ ਲਈ,

ਦੂਰ ਦੂਰ ਤੱਕ ਘੁੰਮਕੇ ਸਾਰੇ ਦੇਸ਼ ਤੇ ਕਈ ਬਦੇਸ਼ਾਂ ਵਿਚ ਅਪਣੇ ਉਪਦੇਸ਼ਾਂ ਦੁਆਰਾ, ਪ੍ਰਕਾਸ਼ ਕੀਤਾ ਸੀ ਤਾਂ ਆਪ ਜੀ ਹਮੇਸ਼ਾ, ਹਰਰੋਜ਼, ਬਿਲਾਨਾਗਾ-ਅੰਮ੍ਰਿਤ ਵੇਲੇ ਕੀਰਤਨ ਕਰਿਆ ਕਰਦੇ ਸਨ। ਅੰਮ੍ਰਿਤ ਦੀ ਬਰਖਾ ਹਰਰੋਜ਼ ਹੁੰਦੀ ਸੀ। ਇਸੇ ਕਰਕੇ ਭਾਈ ਮਰਦਾਨਾ ਰਬਾਬੀ ਹਮੇਸ਼ਾ-ਹਰੇਕ ਯਾਤਰਾ ਵਿਚ-ਨਿਰੰਕਾਰੀ ਬਾਬੇ ਦੇ ਨਾਲ ਰਹਿੰਦਾ ਹੁੰਦਾ ਸੀ। ਆਸਾ ਜੀ ਦੀ ਵਾਰ ਦਾ ਕੀਰਤਨ ਹਮੇਸ਼ਾ ਅੰਮ੍ਰਿਤ ਵੇਲੇ ਹੋਣਾ ਚਾਹੀਦਾ ਹੈ। ਸੰਗੀਤ ਦੇ ਨਿਯਮਾਂ ਅਨੁਸਾਰ—ਆਸਾ ਰਾਗ ਨੂੰ ਗਾਏ ਜਾਣ ਦਾ ਸਮਾਂ ਹੀ-ਅੰਮ੍ਰਿਤ ਦਾ ਸਮਾਂ ਹੈ। ਜੇਕਰ ਆਸਾ ਰਾਗ ਨੂੰ ਅੰਮ੍ਰਿਤ ਵੇਲੇ ਤੋਂ ਬਿਨਾਂ ਕਿਸੇ ਹੋਰ ਵੇਲੇ ਗਾਇਆ ਜਾਂਦਾ ਹੈ ਤਾਂ ਇਸ ਤੋਂ ਨਾ ਸਿਰਫ ਪੂਰਾ ਪੂਰਾ ਅਨੰਦ ਹੀ ਨਹੀਂ ਆ ਸਕਦਾ ਸਗੋਂ ਇਹ ਆਸਾ ਰਾਗ ਦੀ ਵੀ ਨਿਰਾਦਰੀ ਹੈ। ਸਮਝਦਾਰ ਤੇ ਸਿਆਣੇ ਰਾਗੀ-ਕਦੀ ਭੁਲਕੇ ਵੀ ਕਿਸੇ ਰਾਗ ਨੂੰ ਉਸ ਰਾਗ ਦੇ ਨੀਯਤ ਸਮੇਂ ਤੋਂ ਅੱਗੇ ਪਿੱਛੇ ਕਦੀ ਵੀ ਨਹੀਂ ਗਾਉਂਦੇ।

ਇਸ ਲਈ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਹਮੇਸ਼ਾ ਅੰਮ੍ਰਿਤ ਵੇਲੇ ਹੋਣਾ ਚਾਹੀਦਾ ਹੈ। ਅੱਜ ਤੋਂ ਪੰਦਰਾਂ ਵੀਹ ਬਰਸ ਪਹਿਲਾਂ ਇਹ ਰਿਵਾਜ ਹੁੰਦਾ ਸੀ ਕਿ ਸਵੇਰਿਉਂ ਸਾਝਰੇ ਰਾਗੀ ਸਿੰਘ ਤੇ ਸਮੂਹ ਸੰਗਤਾਂ ਸੋਚ ਅਸ਼ਨਾਨ ਕਰਕੇ-ਸਣੇ ਕੇਸਾਂ ਸੁਧੇ ਸਾਰੇ ਸਰੀਰ ਦੀ ਸਫਾਈ ਸੁਧਾਈ ਕਰਕੇ-ਦੀਵਾਨ ਵਿਚ ਬੈਠਕੇ-ਚੌਂਕੜਾ ਮਾਰਕੇ, ਇਕ ਧਿਆਨ ਹੋਕੇ, ਅਪਣੇ ਪ੍ਰਭੂ ਪ੍ਰੀਤਮ ਨਾਲ ਅਪਣੀ ਲਿਵ ਜੋੜਕੇ, ਸੂਰਜ ਦੇ ਚੜ੍ਹਣ ਤੀਕਰ ਜਾਂ ਇਸ ਤੋਂ ਵੀ ਥੋੜਾ ਸਮਾਂ ਮਗਰੋਂ ਤੱਕ—ਬਸ ਇਸੇ ਕੀਰਤਨ ਵਿਚ ਗੜੂੰਦ ਹੋਣ ਦਾ ਅਨੰਦ ਮਾਣਿਆ ਕਰਦੇ ਸਨ। ਇਸੇ ਤਰ੍ਹਾਂ ਅਨੰਦ ਕਾਰਜ ਦੀ ਰਸਮ-ਹਮੇਸ਼ਾ ਸੂਰਜ ਦੇ ਚੜ੍ਹਣ ਤੋਂ ਪਹਿਲਾਂ ਪਹਿਲਾ-ਸਮਾਪਤ ਕਰਣੀ ਜਰੂਰੀ ਸਮਝੀ ਜਾਂਦੀ ਸੀ।

ਪਰ ਹੁਣ ਸੁਸਤੀ ਵਧ ਗਈ ਹੈ, ਸਾਰੇ ਆਰਾਮ ਪਸੰਦ ਹੋ ਗਏ ਨੇ। ਔਖਾ ਹੋਕੇ ਕੋਈ ਖੁਸ਼ ਨਹੀਂ। ਦਲਿਦਰ ਜ਼ੋਰ ਪਕੜਦਾ ਜਾ ਰਿਹਾ ਹੈ। ਅਸੀਂ ਸੁਖ ਤੇ ਐਸ਼ ਇਸ਼ਰਤ ਦੇ ਗੁਲਾਮ ਹੋ ਗਏ ਹਾਂ। ਉਤਨੀ ਦੇਰ ਬਿਸਤਰਾ ਨਹੀਂ ਛੱਡਦੇ-ਜਿਤਨੀ ਦੇਰ ਬਿਸਤਰੇ ਵਿਚ ਬੈਠਿਆਂ ਨੂੰ ਗਰਮ ਗਰਮ ਚਾਹ ਤੇ ਤਾਜ਼ਾ ਤਾਜ਼ਾ ਅਖਬਾਰ ਨਾ ਮਿਲ ਜਾਵੇ। ਨਾਮ ਸਿਮਰਣ ਨਾਲੋਂ ਚਾਹ ਤੇ ਅਖਬਾਰ ਨੂੰ ਜ਼ਰੂਰੀ ਸਮਝਿਆ ਜਾਂਦਾ ਹੈ। ਅਖਬਾਰ ਵਿਚ ਭਲਾ ਕੀ ਹੁੰਦਾ ਹੈ? ਫੁਲਾਨਾਂ ਮਾਰ ਦਿੱਤਾ-

ਉਸਨੂੰ ਮਾਰ ਦੇਣਾ ਹੈ-'ਅਲਫ' ਚੰਗਾ ਹੈ 'ਬੇ' ਮਾੜਾ ਹੈ—'ੳ' ਨੂੰ ਖਤਮ ਕਰ ਦਿਓ 'ਅ' ਦੀਆਂ ਜੜ੍ਹਾਂ ਮਜ਼ਬੂਤ ਕਰੋ। "ਜਾਂ ਫਿਰ ਲੁੱਟ ਮਾਰ, ਬਲਾਤਕਾਰ ਜਾਂ ਅਗਵਾ ਕਰਣ ਦੀਆਂ ਖਬਰਾਂ ਹੁੰਦੀਆਂ ਨੇ। ਨਿਰਾ ਬਕਵਾਸ, ਨਿਰਾ ਗੰਦ, ਨਿਰੀ ਸਿਆਸਤ ਤੇ ਨਿਰੀ ਚੱਕ ਥਰ ਕਰਣ ਦੀ ਨੀਤੀ ਤੋਂ ਬਿਨਾਂ-ਇਨ੍ਹਾਂ ਅਖਬਾਰਾਂ ਵਿਚ ਹੋਰ ਕੁਛ ਵੀ ਨਹੀਂ ਹੁੰਦਾ।

ਸਾਡੀ ਆਦਤ ਬਣ ਗਈ ਹੈ ਕਿ ਛੇਤੀ ਛੇਤੀ ਸੁੱਤੇ ਪਿਆਂ ਨੂੰ ਜਾਗ ਨਹੀਂ ਪੈਂਦੀ। ਜੇ ਜਾਗ ਪੈ ਵੀ ਜਾਵੇ ਤਾਂ ਮੰਜੇ ਉੱਪਰ ਲੇਟੇ ਹੋਏ ਪਾਸੇ ਮਾਰਦੇ ਰਹਿੰਦੇ ਹਾਂ।

ਹੋਰ ਤਾਂ ਹੋਰ-ਕੀਰਤਨ ਕਰਣ ਵਾਲੇ ਰਾਗੀ ਸਿੰਘ ਹੀ-ਸੂਰਜ ਚੜ੍ਹਣ ਤੋਂ ਮਗਰੋਂ, ਅੰਮ੍ਰਿਤ ਵੇਲੇ ਦਾ ਕੀਰਤਨ ਜਾਂ ਸ੍ਰੀ ਆਸਾ ਜੀ ਦੀ ਵਾਰ ਨੂੰ ਅਰੰਭ ਕਰਦੇ ਨੇ। ਸਭ ਰਾਗੀਆਂ ਨੂੰ ਪਤਾ ਹੈ-ਇਨ੍ਹਾਂ ਨੂੰ ਦੱਸਿਆ ਜਾਂਦਾ ਹੈ-ਕਿ ਰਾਗ ਵਿਦਯਾ ਦੀ ਪੁਰਾਤਨ ਬਿਧੀ ਮੁਤਾਬਿਕ-ਆਸਾ ਰਾਗ ਨੂੰ ਕੇਵਲ ਅੰਮ੍ਰਿਤ ਵੇਲੇ ਹੀ ਗਾਇਣ ਕੀਤਾ ਜਾ ਸਕਦਾ ਹੈ। ਕਿਸੇ ਵੀ ਰਾਗ ਨੂੰ-ਰਾਗ ਦੇ ਮਿਥੇ ਹੋਏ ਸਮੇਂ ਤੋਂ ਬਾਹਰਲੇ ਸਮੇਂ ਵਿਚ ਗਾਉਣਾ-ਨਾ ਸਿਰਫ ਰਾਗ ਦੀ ਹੀ ਵੱਡੀ ਨਿਰਾਦਰੀ ਹੈ-ਸਗੋਂ ਇਸ ਤਰ੍ਹਾਂ ਬੇਵਕਤ ਰਾਗ ਗਾਉਣ ਵਾਲਾ ਰਾਗੀ ਵੀ ਇਕ ਵੱਡੇ ਪਾਪ ਦਾ ਭਾਗੀ ਬਣਦਾ ਹੈ। ਇਨ੍ਹਾਂ ਸਤਰਾਂ ਦੇ ਲੇਖਕ ਨੇ-ਆਪ ਅਪਣੀਂ ਅੱਖੀਂ ਵੇਖਿਆ ਹੈ ਤੇ ਖੂਬ ਰੱਜ ਰੱਜਕੇ ਉਸ ਅਦੁਤੀ ਅਨੰਦ ਨੂੰ ਮਾਣਿਆ ਹੈ ਜਦੋਂ ਸਚਖੰਡ ਵਾਸੀ, ਕੀਰਤਨ ਦੇ ਰਸੀਏ*, ਭਾ: ਸ: ਭਾ: ਰਣਧੀਰ ਸਿੰਘ ਜੀ ਅੱਧੀ ਰਾਤ ਬੀਤਣ ਤੋਂ ਝੱਟ ਹੀ ਮਗਰੋਂ,

---

*ਆਮ ਪਾਠਕਾਂ ਦੀ ਜਾਣਕਾਰੀ ਲਈ ਦੱਸਿਆ ਜਾਂਦਾ ਹੈ ਕਿ ਗੁਰਦਵਾਰਾ ਰਕਾਬ ਗੰਜ ਦਿੱਲੀ ਦੀ ਦੀਵਾਰ ਨੂੰ ਗਿਰਾਏ ਜਾਣ ਦੇ ਵਿਰੁੱਧ-ਪੰਥਕ ਦਰਦੀਆਂ ਨੇ ਅੰਗਰੇਜ਼ੀ ਸਰਕਾਰ ਦੇ ਵਿਰੁੱਧ ਇਕ ਮੋਰਚਾ ਲਗਾਇਆ ਸੀ। ਸਿੱਖਾਂ ਦਾ ਦਾਅਵਾ ਸੀ ਕਿ ਅਸੀਂ ਗੁਰਦਵਾਰਾ ਸਾਹਿਬ ਦੀ ਜ਼ਮੀਨ ਦੀ ਇਕ ਇੰਚ ਵੀ-ਵਾਇਸਰਾਇ ਦੀ ਕੋਠੀ ਬਨਾਉਣ ਵਾਸਤੇ ਨਹੀਂ ਦੇਵਾਂਗੇ (ਜਿਸਨੂੰ ਕਿ ਹੁਣ

(ਬਾਕੀ ਸਫਾ 4 ਤੇ)

ਅੰਮ੍ਰਿਤ ਵੇਲੇ ਇਕ ਜਾਂ ਦੋ ਵਜੇ ਕੀਰਤਨ ਅਰੰਭ ਕਰਕੇ-ਕਈ ਕਈ ਘੰਟੇ ਅਨੂਠੇ ਰਸ ਦਾ ਅਨੰਦ ਭੁਚਿਆ ਕਰਦੇ ਸਨ। ਆਸਾ ਦੀ ਵਾਰ ਨੂੰ ਅੰਮ੍ਰਿਤ ਵੇਲੇ ਤੋਂ ਮਗਰੋਂ ਅਰੰਭ ਕਰਨ ਦਾ ਕੋਈ ਹੌਸਲਾ ਨਹੀਂ ਕਰ ਸਕਦਾ ਸੀ। ਪਰ ਹੁਣ ਹਮੇਸ਼ਾ ਹੀ ਰਾਗੀ ਸਿੰਘ, ਅਪਣੀ ਮਰਜ਼ੀ ਨਾਲ, ਅਪਣੀ ਮੌਜ ਨਾਲ, ਅਪਣੇ ਸੁਖ ਆਰਾਮ ਦੇ ਮੁਤਾਬਿਕ, ਜਦੋਂ ਚਾਹੁਣ-ਕਈ ਵੇਰੀ ਤਾਂ ਅੱਠ ਨੌਂ ਬਜੇ ਤੋਂ ਵੀ ਮਗਰੋਂ, ਅੰਮ੍ਰਿਤ ਵੇਲੇ ਦਾ ਕੀਰਤਨ ਕਰਣਾ, ਸ਼ੁਰੂ ਕਰ ਦਿੰਦੇ ਨੇ। ਜਿਸ ਰਾਗੀ ਦਾ ਹੱਥ, ਅੰਮ੍ਰਿਤਮਈ ਕੀਰਤਨ ਕਰਣ ਵੇਲੇ, ਅੰਮ੍ਰਿਤ ਸਮਾਂ ਬੀਤਣ ਤੋਂ ਮਗਰੋਂ, ਬਾਜੇ ਦੀਆਂ ਸੁਰਾਂ ਉੱਪਰ ਟਿਕਦਾ ਹੈ-ਤੁਸੀਂ ਆਪ ਹੀ ਦੱਸੋ ਕਿ ਉਸ ਅਨਾੜੀ ਤੇ ਸੁਸਤ ਕਿਸਮ ਦੇ ਰਾਗੀ ਨੂੰ ਭਲਾ ਰਾਗੀ ਕਿਹਾ ਜਾ ਸਕਦਾ ਹੈ ਜਾਂ ਕਿ ਇਕ ਪੇਸ਼ਾਵਰ ਚਾਟੜਾ ?

ਸਾਡੀ ਪੁਕਾਰ ਹੈ ਕਿ ਇਸ ਵਧ ਰਹੀ ਵਬਾ ਨੂੰ ਰੋਕ ਪਾਈ ਜਾਵੇ।

ਅੰਮ੍ਰਿਤ ਦੀ ਰਸ ਭਰੀ ਧਾਰਾ ਤਾਂ ਕੇਵਲ ਅੰਮ੍ਰਿਤ ਵੇਲੇ ਹੀ ਵਗਦੀ ਹੈ। 'ਭਿੰਨੀ ਰੈਣੜੀਐ ਚਾਮਕਣ ਤਾਰੇ' ਦਾ ਦ੍ਰਿਸ਼ਯ, ਇਕ ਵਿਸਮਾਦਮਈ ਵਜਦ ਪੈਦਾ ਕਰ ਦਿਆ ਕਰਦਾ ਹੈ। ਸਾਡੀ ਜੋਦੜੀ ਹੈ ਕਿ ਇਸ ਵਜਦ ਦਾ ਅਨੰਦ ਲੈਣ ਲਈ-ਅਪਣੇ ਮਨਾਂ ਵਿਚ ਇੱਕ ਤੀਖਣ ਚਾਉ ਪੈਦਾ ਕਰੋ।

---

ਰਾਸ਼ਟਰਪਤੀ ਭਵਨ ਕਿਹਾ ਜਾਂਦਾ ਹੈ) ਭਾ: ਸ: ਭਾ: ਰਣਧੀਰ ਸਿੰਘ ਜੀ ਇਸ ਮੋਰਚੇ ਦੇ ਮੋਢੀ ਜਥੇਦਾਰ ਸਨ। ਸਰਕਾਰ ਨੂੰ ਹਾਰ ਹੀ ਨਹੀਂ ਮੰਨਣੀ ਪਈ ਸੀ-ਸਗੋਂ ਰਾਤੋ ਰਾਤ ਢਾਹੀ ਗਈ ਦੀਵਾਰ ਨੂੰ ਫੇਰਨ ਉਸਾਰ ਦੇਣਾ ਪਿਆ ਸੀ। ਇਸ ਸਬੰਧ ਵਿਚ ਤੇ ਲਾਹੌਰ ਸਾਜ਼ਸ਼ ਕੇਸ ਦੇ ਦੋਸ਼ ਵਿੱਚ ਭਾ: ਸ: ਭਾ: ਰਣਧੀਰ ਸਿੰਘ ਜੀ ਨੂੰ ਉਮਰ ਕੈਦ ਦੀ ਲੰਬੀ ਸਜ਼ਾ ਹੋਈ ਸੀ। ਆਪ ਜੀ ਜਦੋਂ 1932 ਵਿੱਚ ਰਿਹਾ ਹੋਕੇ ਵਾਪਸ ਆਏ ਤਾਂ ਆਪ ਹਰ ਹਫਤੇ ਅਪਣੇ ਨਗਰ ਨਾਰੰਗਵਾਲ ਤੋਂ ਨੇੜੇ-ਪਿੰਡ ਦੀ ਸੰਗਤ ਦਾ ਜਥਾ ਬਣਾਕੇ-ਮੀਰੀ ਪੀਰੀ ਦੇ ਇਤਿਹਾਸਕ ਸਥਾਨ ਗੁਰੂ ਸਰ ਗੁੱਜਰਵਾਲ ਵਿਖੇ ਅਣੋਖੇ ਰੱਖੀ ਕੀਰਤਨ ਦੀ ਛਹਿਬਰ ਲਗਾਉਂਦੇ ਹੁੰਦੇ ਸਨ। ਬੜੀ ਰੌਣਕ ਹੁੰਦੀ ਸੀ। ਰਸ ਭਿੰਨੇ ਕੀਰਤਨ ਦੀਆਂ ਧੁਨਾਂ ਨਾਲ ਸਾਰਾ ਵਾਤਾਵਰਨ ਵਿਸਮਾਦ ਹੋ ਜਾਂਦਾ ਕਈ ਕਈ ਘੰਟੇ ਕੀਰਤਨ ਦੀ ਝੜੀ ਲੱਗੀ ਰਹਿੰਦੀ। ਲੇਖਕ ਇਸ ਅਣੋਖੀ ਝਾਕੀ ਦਾ ਕਈ ਸਾਲ ਅਨੰਦ ਮਾਣਦਾ ਰਿਹਾ ਹੈ।

ਇਹ ਸਤਰਾਂ ਅਸੀਂ ਕੇਵਲ ਸਿੱਖੀ ਸਿਧਾਂਤ ਤੇ ਗੁਰਸਿੱਖੀ ਦੇ ਅਸਲ ਆਸ਼ੇ ਨੂੰ ਸਮਝਣ ਲਈ ਲਿਖ ਰਹੇ ਹਾਂ। ਕੋਈ ਰਾਗੀ ਵੀਰ ਬੁਰਾ ਨਾ ਮੰਨਾਵੇ। ਅਸੀਂ ਆਪ ਸਭਨਾਂ ਨਾਲੋਂ ਬੁਰੇ ਹਾਂ-ਹੋਰ ਸਾਰੇ ਸਾਥੋਂ ਚੰਗੇ ਹਨ। ਅਸੀਂ ਤਾਂ ਸਭਨਾਂ ਦੀ ਚਰਨ ਧੂੜ ਹਾਂ। ਕੋਈ ਗੁਣ ਨਹੀਂ, ਕੋਈ ਖੂਬੀ ਨਹੀਂ, ਕੋਈ ਸਿਫਤ ਨਹੀਂ। ਪਰ ਅਸੀਂ ਭਾ: ਸ: ਭਾ: ਰਣਧੀਰ ਸਿੰਘ ਜੀ ਤੋਂ ਤੇ ਹੋਰ ਕਈ ਮਹਾਪੁਰਸ਼ਾਂ ਤੋਂ ਗੁਰਸਿੱਖੀ ਮਰਯਾਦਾ ਦਾ ਇਹ ਹੁਕਮ ਸੁਣਿਆ ਹੋਇਆ ਹੈ ਕਿ ਆਸਾ ਜੀ ਦੀ ਵਾਰ ਦਾ ਕੀਰਤਨ ਕੇਵਲ ਅੰਮ੍ਰਿਤ ਵੇਲੇ ਹੀ ਹੋਣਾ ਚਾਹੀਦਾ ਹੈ ਇਸ ਲਈ ਅਸੀਂ ਤਾਂ ਇਸ ਹੁਕਮ ਦੀ ਪਾਲਣਾ ਕਰਣ ਦੀ ਅਪੀਲ ਕਰਦੇ ਹਾਂ। ਪੁਰਾਤਨ ਮਰਯਾਦਾ ਨੂੰ ਛੱਡਣਾ ਨਹੀਂ ਚਾਹੀਦਾ।

## ਅਨੰਦ ਕਾਰਜ ਦੀ ਰਸਮ

ਅਨੰਦ ਕਾਰਜ ਦੀ ਰਸਮ ਬਹੁਤ ਪਵਿਤ੍ਰ ਤੇ ਸੁਹਾਵਣੀ ਰਸਮ ਹੈ। ਪਰ ਅਸੀਂ ਦੇਖਦੇ ਹਾਂ ਕਿ ਇਸ ਪੁਰਤਾਨ ਰਸਮ ਨੂੰ-ਕਈ ਵੇਰੀ ਦੁਪਹਿਰ ਵੇਲੇ ਕਰਕੇ-ਇਸ ਰਸਮ ਦੀ ਦੁਰਦਸ਼ਾ ਅਤੇ ਨਿਰਾਦਰੀ ਕੀਤੀ ਜਾਂਦੀ ਹੈ।

ਅਨੰਦ ਕਾਰਜ ਤਾਂ ਜ਼ਰੂਰ ਹੀ ਅਨੰਦ ਮਈ ਵਾਤਾਵਾਣ ਵਿਚ-ਅੰਮ੍ਰਿਤ ਵੇਲੇ ਕੀਤਾ ਜਾਵੇ। ਇਥੇ ਨਾਲ ਹੀ ਇਕ ਹੋਰ ਨੁਕਤਾ ਲਿਖਣਾ ਵੀ ਜ਼ਰੂਰੀ ਭਾਸਦਾ ਹੈ। ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦਾ ਦਰਬਾਰ-ਸੰਸਾਰ ਦੇ ਸਾਰੇ ਦਰਬਾਰਾਂ ਨਾਲੋਂ ਅਤਿਅੰਤ ਉਚਾ ਹੈ। ਇਸ ਦਰਬਾਰ ਦੀ ਹਜ਼ੂਰੀ ਵਿਚ ਜੋ ਵੀ ਕਾਰਜ ਹੋਣਾ ਹੈ ਉਸਦੀ ਨਿਗਰਾਨੀ ਜਾਂ ਸਰਪ੍ਰਸਤੀ ਗੁਰੂ ਮਹਾਰਾਜ ਜੀ ਆਪ ਕਰਦੇ ਨੇ। ਅਨੰਦ ਕਾਰਜ ਦਾ ਪ੍ਰਬੰਧ ਘਰਾਂ ਵਿਚ ਨਹੀਂ ਸਗੋਂ ਗੁਰਦਵਾਰਾ ਸਾਹਿਬ ਵਿਖੇ ਹੋਣ ਦਾ ਰਿਵਾਜ ਪ੍ਰਚਲਤ ਕਰਣਾ ਚਾਹੀਦਾ ਹੈ। ਇਸ ਤਰ੍ਹਾਂ ਕਰਣ ਨਾਲ ਗੁਰੂ ਮਹਾਰਾਜ ਜੀ ਦੀ ਬੇਅਦਬੀ ਕਰਣ ਦੇ ਪਾਪ ਤੋਂ ਬਚੇ ਰਹਾਂਗੇ। ਅਸੀਂ ਦੇਖਦੇ ਹਾਂ ਕਿ ਬਹੁਤੇ ਘਰਾਂ ਵਿਚ-ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਅਦਬ ਸਤਿਕਾਰ ਦਾ ਖਿਆਲ ਨਹੀਂ ਰੱਖਿਆ ਜਾਂਦਾ। ਹਜ਼ੂਰੀ ਵਿਚ ਹੀ ਕਈ ਸਿਰਘਸੇ ਰੋਡ ਮੋਡ ਗਭਰੂ-ਬੂਟ ਪਹਿਨੀਂ ਨੰਗੇ ਸਿਰ ਹੀ-ਇਧਰ ਉਧਰ ਤੁਰੇ ਫਿਰਦੇ ਨੇ। ਕਈ ਵੇਰੀ ਪ੍ਰਕਾਸ਼ ਹੋਇਆ ਹੁੰਦਾ ਹੈ-ਪ ਤਾਬਿਆ ਕੋਈ ਨਹੀਂ ਬੈਠਦਾ। ਗਰੰਥੀ ਜੀ ਦੇ ਸਮੇਤ ਸਭ ਨੂੰ, ਖਾਣ ਪੀਣ

ਦੀ ਪਈ ਹੁੰਦੀ ਹੈ। ਪ੍ਰਕਾਸ਼ ਅਸਥਾਨ ਤੋਂ ਥੋੜੀ ਦੂਰ ਹੀ ਹਲਵਾਈ ਜਾਂ ਬੈਂਡਬਾਜੇ ਵਾਲੇ ਸਿਗਰਟਾਂ ਪੀ ਰਹੇ ਹੁੰਦੇ ਨੇ। ਕਈ ਮੇਲੀ ਤੇ ਮੇਲਣਾਂ ਨੂੰ ਕੋਈ ਡਰ ਹੀ ਨਹੀਂ ਹੁੰਦਾ ਤੇ ਨਿਝਕ ਹੋਕੇ-ਪਿੱਠ ਕਰਕੇ ਬੈਠੇ ਰਹਿੰਦੇ ਨੇ। ਗੁਰੂ ਮਹਾਰਾਜ ਜੀ ਦੀ ਇਸ ਨਾਲੋਂ ਵੱਡੀ ਬੇਅਦਬੀ ਕੀ ਹੋ ਸਕਦੀ ਹੈ ਕਿ ਪ੍ਰਕਾਸ਼ ਹੋਇਆ ਹੋਵੇ ਪਰ ਚੌਰ ਕਰਣ ਵਾਲਾ ਜਾਂ ਤਾਬਿਆ ਬੈਠਣ ਵਾਲਾ ਕੋਈ ਨਾ ਹੋਵੇ ਤੇ ਕੋਲ ਹੀ ਵਿਆਹ ਵਾਲੇ ਹਰਲ ਹਰਲ ਕਰਦੇ ਫਿਰਣ। ਜੇ ਅਨੰਦ ਕਾਰਜ ਕਿਸੇ ਨੇੜੇ ਦੇ ਗੁਰਦਵਾਰਾ ਸਾਹਿਬ ਵਿਖੇ ਕੀਤਾ ਜਾਵੇ ਤਾਂ ਸ਼ਹਿਨਸ਼ਾਹਿ ਦੋ ਜਹਾਨ ਦੀ ਬੇਅਦਬੀ ਕਰਣ ਦੇ ਦੋਸ਼ ਤੋਂ ਬਚੇ ਰਹਾਂਗੇ ਤੇ ਇਸਦੇ ਨਾਲ ਹੀ ਬਹੁਤ ਸਾਰੇ ਵਾਧੂ ਖਰਚ ਤੇ ਖੇਚਲ ਤੋਂ ਬਚਿਆ ਜਾ ਸਕਦਾ ਹੈ। ਇਸ ਮਰਯਾਦਾ ਨੂੰ ਚਾਲੂ ਕਰਣ ਲਈ ਉੱਦਮ ਹੋਣਾ ਚਾਹੀਦਾ ਹੈ।

## ਬਿਜਲੀ ਦੀ ਬਿੱਜ

ਪਿਛਲੇ ਵੀਹ ਬਾਈ ਸਾਲਾਂ ਵਿੱਚ-ਪੰਜਾਬ ਦੇ ਸਾਰੇ ਪਿੰਡ, ਬਿਜਲੀ ਨਾਲ ਜਗਮਗਾ ਉਠੇ ਨੇ। ਬਿਜਲੀ ਨੇ ਆਰਥਿਕ ਪੱਖ ਤੋਂ ਬਹੁਤ ਫਾਇਦੇ ਕੀਤੇ ਨੇ। ਅਨੇਕਾਂ ਹੀ ਕਾਰਖਾਨੇ ਬਣੇ ਨੇ। ਖੇਤੀ ਬਾੜੀ ਦੇ ਕੰਮਾਂ ਵਿਚ ਹੈਰਾਨ ਕੁੰਨ ਪ੍ਰਗਤੀ ਹੋਈ ਹੈ। ਸਾਇੰਸੀ ਕਾਢਾਂ ਵਿਚੋਂ, ਬਿਜਲੀ ਦੀ ਦੇਣ ਇਕ ਬਹੁਤ ਵੱਡਾ ਵਰਦਾਨ ਸਾਬਤ ਹੋਈ ਹੈ। ਪਰ ਸਾਡੀ ਧਾਰਮਿਕ ਮਰਯਾਦਾ ਤੇ ਗੁਰਅਸਥਾਨਾਂ ਦੀ ਰਹੁਰੀਤ ਉੱਪਰ-ਇਹ ਬਿਜਲੀ ਇਕ ਬਿਜ (ਪੱਥਰ) ਦੀ ਤਰ੍ਹਾਂ ਡਿਗੀ ਹੈ। ਇਹ ਸੱਚੀ ਗੱਲ ਹੈ ਕਿ ਬਿਜਲੀ ਦੀ ਬਿਜ ਨੇ-ਸਿੱਖੀ ਅਸੂਲਾਂ ਨੂੰ ਭਾਰੀ ਹਾਨੀ ਪਹੁੰਚਾਈ ਹੈ। ਬਹੁਤ ਨੁਕਸਾਨ ਕੀਤਾ ਹੈ।

## ਪੱਖਾ ਫੇਰੀ ਪਾਣੀ ਢੋਵਾਂ

ਸੰਗਤਾਂ ਨੂੰ ਪੱਖਾ ਝੱਲਣ, ਅਥਵਾ ਗੁਰੂ ਕੇ ਲੰਗਰ ਲਈ, ਪਾਣੀ ਢੋਣ ਦੀ ਸੇਵਾ ਨੂੰ-ਗੁਰਬਾਣੀ ਵਿਚ ਬਹੁਤ ਉੱਤਮ ਦਰਜਾ ਦਿਤਾ ਗਿਆ ਹੈ। ਪਰ ਬਿਜਲੀ ਦੀ ਕਾਢ ਨੇ-ਇਸ ਸੇਵਾ ਨੂੰ ਉੱਕਾ ਹੀ ਖਤਮ ਕਰ ਦਿਤਾ ਹੈ। ਹੁਣ ਕਿਸੇ ਗੁਰਦਵਾਰੇ ਜਾਂ ਦੀਵਾਨ ਵਿਚ ਕਿਸੇ ਨੂੰ ਪੱਖਾ ਝੱਲਣ ਦਾ ਸੁਭਾਗ ਪ੍ਰਾਪਤ ਨਹੀਂ ਹੋ ਸਕਦਾ। ਇਸੇ ਤਰ੍ਹਾਂ ਪਾਣੀ ਕੱਢਣ ਲਈ, ਥਾਂ ਥਾਂ ਬਿਜਲੀ ਦੀਆਂ ਮੋਟਰਾਂ ਚੱਲ

ਦੀਆਂ ਨੇ। ਹੁਣ ਤਾਂ ਸਗੋਂ ਕਿਹਾ ਜਾਂਦਾ ਹੈ ਕਿ ਹੋਰ ਥੋੜੇ ਸਾਲਾਂ ਤੱਕ, ਗੁਰੂ ਕੇ ਲੰਗਰ ਨੂੰ ਪਕਾਉਣ ਦਾ ਕੰਮ ਵੀ, ਬਿਜਲੀ ਦੀਆਂ ਮਸ਼ੀਨਾਂ ਕਰਿਆ ਕਰਣਗੀਆਂ। ਜੂਠੇ ਬਰਤਨਾਂ ਦੀ ਸਫਾਈ ਵੀ ਬਿਜਲੀ ਨਾਲ ਹੋਇਆ ਕਰੇਗੀ। ਹੁਣ ਵੀ ਕਈ ਲੰਗਰਾਂ ਵਿਚ-ਸਟੀਲ ਦੇ ਬਰਤਨਾਂ ਨੂੰ ਮਾਂਜਿਆ ਨਹੀਂ ਜਾਂਦਾ-ਸਗੋਂ ਇਕ ਵਡੇ ਸਾਰੇ ਕੜਾਹੇ ਜਾਂ ਦੇਗੇ ਨੂੰ ਪਾਣੀ ਨਾਲ ਭਰਕੇ, ਇਸ ਵਿਚ ਸਰਫ ਘੋਲਕੇ-ਸਾਰੇ ਜੂਠੇ ਬਰਤਨਾਂ ਨੂੰ ਇਕੋ ਵੇਲੀ ਹੀ-ਝਕੋਲਾ ਜਿਹਾ ਦੇ ਦਿਤਾ ਜਾਂਦਾ ਹੈ। ਇਸ ਤਰ੍ਹਾਂ ਬਰਤਨਾਂ ਦੀ ਪੂਰੀ ਪੂਰੀ ਸਫਾਈ ਨਹੀਂ ਹੋ ਸਕਦੀ। ਸਭ ਤੋਂ ਵੱਡੀ ਘਾਟੇ ਵਾਲੀ ਗਲ ਇਹ ਹੈ ਕਿ ਜੂਠੇ ਭਾਂਡੇ ਮਾਂਜਣ ਦੀ ਸੇਵਾ ਕਰਣ ਦਾ ਮੌਕਾ ਨਹੀਂ ਮਿਲ ਸਕਦਾ।

ਝਾੜੂ ਦੇਣ ਵਾਸਤੇ ਵੀ ਬਿਜਲੀ ਦੀ ਵਰਤੋਂ ਕੀਤੀ ਜਾਣੀ ਸ਼ੁਰੂ ਹੋ ਗਈ ਹੈ। ਫਿਰ ਦਸੋ-ਕਿਹੜੀ ਸੇਵਾ ਬਾਕੀ ਰਹੀ-ਜਿਸਨੂੰ ਸਾਡੇ ਜੈਸੇ ਪਾਪੀ ਲੋਕ ਕਰਕੇ-ਆਪਣਾ ਜਨਮ ਸੁਆਰ ਸਕਿਆ ਕਰਣਗੇ ?

ਸੇਵਾ ਤਾਂ ਉਹੀ ਹੈ-ਜਿਹੜੀ ਹਥਾਂ ਨਾਲ ਕੀਤੀ ਜਾਵੇ। ਨਿਰਾ ਨਕਦਨਾਮਾ ਦੇ ਦੇਣਾ-ਇਹ ਕੋਈ ਸੇਵਾ ਨਹੀਂ। ਇਸ ਨਾਲ ਤਾਂ ਕਈ ਵੇਰੀ ਦਾਨ ਕਰਣ ਵਾਲੇ ਦਾਨੀ ਦੇ ਸਿਰ ਉੱਪਰ ਹੰਕਾਰ ਦਾ ਭੂਤ ਸਵਾਰ ਹੋ ਜਾਂਦਾ ਹੈ ਕਿ "ਮੈਂ ਬਹੁਤ ਵੱਡਾ ਦਾਨੀ ਹਾਂ।"

ਝਾੜੂ ਦੇਣ ਨਾਲ, ਜੂਠੇ ਬਰਤਨ ਮਾਂਜਣ ਨਾਲ, ਪੱਖਾ ਫੇਰਣ ਨਾਲ ਜਾਂ ਪਾਣੀ ਢੋਣ ਨਾਲ-ਮਨ ਵਿਚ ਨਿੰਮ੍ਰਤਾ ਦਾ ਪ੍ਰਵੇਸ਼ ਹੁੰਦਾ ਹੈ। ਗਰੀਬੀ ਦੀ ਦਾਤ ਪ੍ਰਾਪਤ ਹੁੰਦੀ ਹੈ। ਹੱਥੀਂ ਸੇਵਾ ਕਰਣ ਨਾਲ-ਹੰਕਾਰ ਘਟਦਾ ਹੈ। ਜਦੋਂ ਕਿਸੇ ਦੋਸ਼ੀ ਨੂੰ ਡੰਨ ਦੇਣਾ ਹੋਵੇ ਤਾਂ ਉਸਨੂੰ ਭਾਂਡੇ ਮਾਂਜਣ ਦੀ ਤਨਖਾਹ ਲਗਾਈ ਜਾਂਦੀ ਹੈ।

ਇਸ ਲਈ ਲੋੜ ਹੈ ਕਿ ਹੱਥੀਂ ਸੇਵਾ ਕਰਕੇ, ਨਿੰਮ੍ਰਤਾ ਦੇ ਗੁਣ ਨੂੰ ਧਾਰਣ ਕਰਣ ਵਾਲੀ-ਪੁਰਾਤਨ ਰੀਤੀ ਨੂੰ ਜ਼ਰੂਰ ਜਾਰੀ ਰਖਿਆ ਜਾਵੇ।

ਇਸ ਸੇਵਾ ਦਾ ਤਿਆਗ ਜਾਂ ਇਸਦਾ ਅਲੋਪ ਹੋਣਾ, ਧਾਰਮਿਕ ਨੁਕਤੇ ਤੋਂ ਬਹੁਤ ਹਾਨੀਕਾਰਕ ਸਿਧ ਹੋਏਗਾ।

# ਤਸਵੀਰਾਂ ਦੀ ਹਿਲਜੁਲ

ਗੁਰਮਤਿ ਵਿਚ ਕਿਸੇ ਵੀ ਤਸਵੀਰ ਜਾਂ ਬੁੱਤ ਦੀ ਪੂਜਾ ਕਰਣੀ ਇਕ ਭਾਰੀ ਮਨਮੱਤ ਹੈ। ਯਥਾਰਥ ਦੇ ਪੱਖੋਂ ਵੀ, ਕਿਸੇ ਵੀ ਗੁਰੂ ਸਾਹਿਬ ਦੀ ਅਸਲੀ ਤਸਵੀਰ ਨਹੀਂ। ਇਹ ਜਿਤਨੀਆਂ ਵੀ ਤਸਵੀਰਾਂ ਹਨ-ਇਹ ਸਭ ਵੱਖੋ ਵੱਖ ਚਿਤ੍ਰਕਾਰਾਂ ਦੀਆਂ ਵੱਖ ਵੱਖ ਛੋਹਾਂ ਹਨ। ਖੈਰ ! ਜੇ ਭਲਾ ਕੋਈ ਅਸਲੀ ਤਸਵੀਰ ਹੋਵੇ ਵੀ-ਤਦ ਵੀ ਇਸ ਕਿਸਮ ਦੀ ਤਸਵੀਰ ਦੀ ਪੂਜਾ ਕਰਣੀ-ਗੁਰਮਤਿ ਦੇ ਅਸੂਲਾਂ ਅਨੁਸਾਰ ਬਿਵਰਜਿਤ ਹੈ। ਗੁਰੂ ਦੇ ਸਿੱਖ "ਗੁਰਸ਼ਬਦ" ਦੇ ਪੁਜਾਰੀ ਹਨ-ਗੁਰੂ ਦੀ ਤਸਵੀਰ ਦੇ ਨਹੀਂ। ਹੋਰ ਵੱਡੇ ਦੁੱਖ ਦੀ ਗੱਲ ਇਹ ਹੈ ਕਿ ਕੁਛਕੁ ਸਾਲਾਂ ਤੋਂ, ਗੁਰੂਆਂ ਦੀਆਂ ਫਰਜ਼ੀ ਤਸਵੀਰਾਂ ਨੂੰ-ਬਹੁਤ ਬੇਅਦਬੀ ਭਰੇ ਢੰਗ ਨਾਲ-ਬਿਜਲੀ ਨਾਲ ਹਿਲਦੇ ਜੁਲਦੇ ਦਿਖਾਇਆ ਜਾਂਦਾ ਹੈ। ਜਿਵੇਂ ਕਈਆਂ ਨੇ ਦੇਖਿਆ ਹੋਏਗਾ, ਕਿ ਗੁਰੂ ਨਾਨਕ ਜੀ ਸਮਾਧੀ ਲਾ ਕੇ ਬੈਠੇ ਹੋਏ-ਹੱਥ ਨਾਲ ਇਸ਼ਾਰਾ ਕਰਦੇ ਦਿਖਾਏ ਜਾਂਦੇ ਨੇ ਤੇ ਸੀਸ ਉੱਪਰ ਭਾਈ ਬਾਲਾ ਚੌਰ ਕਰਦਾ ਦਿਖਾਇਆ ਜਾਂਦਾ ਹੈ। ਮਰਦਾਨਾ ਰੱਬਾਬ ਉੱਪਰ ਗਜ਼ ਫੇਰਦਾ ਹੈ।

ਇਸੇ ਤਰ੍ਹਾਂ ਇਕ ਹੋਰ ਤਸਵੀਰ ਵਿਚ-ਬਿਜਲੀ ਦੀ ਮਦਦ ਨਾਲ-ਗੁਰੂ ਨਾਨਕ ਦੇਵ ਜੀ ਨੂੰ ਬਾਬਰ ਦੀ ਕੈਦ ਵਿੱਚ ਦਿਖਾਕੇ-ਸਾਮ੍ਹਣੇ ਪਈ ਇਕ ਚੱਕੀ-ਅਪਣੇ ਆਪ ਚੱਲਦੀ ਦਿਖਾਈ ਜਾਂਦੀ ਹੈ।

ਇਸੇ ਤਰ੍ਹਾਂ ਦੀਆਂ ਕਈ ਹੋਰ ਮਨਘੜਤ-ਫਜ਼ੂਲ-ਬੇਅਰਥ ਤੇ ਬੇਅਦਬੀ ਭਰੀਆਂ ਤਸਵੀਰਾਂ ਨੂੰ ਬਿਜਲੀ ਨਾਲ ਹਿਲਦਾ ਜੁਲਦਾ ਦਿਖਾਕੇ-ਗੁਰਮਤਿ ਦੇ ਪਰਖੱਚ ਉਡਾਏ ਜਾਂਦੇ ਨੇ। ਰੱਜ ਰੱਜਕੇ ਮਨਮੱਤ ਕੀਤੀ ਜਾਂਦੀ ਹੈ। ਕਈ ਤਸਵੀਰਾਂ ਤਾਂ ਬਹੁਤ ਹੀ ਬਦਨੁਮਾ ਤੇ ਭੱਦੀਆਂ ਬਣੀਆਂ ਹੋਈਆਂ ਹੁੰਦੀਆਂ ਨੇ। ਦਾੜ੍ਹੀ ਇਸ ਤਰ੍ਹਾਂ ਦੀ ਬਣੀ ਹੁੰਦੀ ਹੈ ਜਿਵੇਂ ਉਸਤਰੇ ਨਾਲ ਖਤ ਖਿੱਚੇ ਹੋਏ ਹੋਵਣ। ਮੁਸਲਮਾਨੀ ਸ਼ਕਲ ਸੂਰਤ ਦਿਖਾਈ ਦਿੰਦੀ ਹੈ।

ਕੀ ਇਹ ਬਿਜਲੀ ਦੀ ਬਿੱਜ ਨਹੀਂ ? ਇਹ ਘੋਰ ਮਨਮੱਤ ਹੈ। ਗੁਰਮਤਿ ਉੱਪਰ-ਇੱਕ ਸਖਤ ਹਮਲੇ ਦੇ ਬਰਾਬਰ ਹੈ।

# ਲਾਊਡਸਪੀਕਰ ਤੇ ਟੇਪਾਂ

ਹੁਣ ਹਰ ਪਿੰਡ ਜਾਂ ਸ਼ਹਿਰ ਦੇ ਹਰ ਗੁਰਦਵਾਰੇ ਵਿਚ ਲਾਊਡਸਪੀਕਰ ਫਿਟ ਹੈ। ਬਿਜਲੀ ਦੀ ਸਵਿਚ ਦਬਦਿਆਂ ਹੀ-ਸਾਰੇ ਪਿੰਡ ਵਿਚ ਅਵਾਜ਼ ਗੂੰਜਣੀ ਸ਼ੁਰੂ ਹੋ ਜਾਂਦੀ ਹੈ। ਗੁਰਦਵਾਰੇ ਦੇ ਭਾਈ ਜੀ ਨੂੰ ਮੌਜ ਬਣ ਗਈ ਹੈ। ਨਾ ਤੜਕਿਉਂ ਉੱਠਣ ਦੀ ਤਕਲੀਫ, ਨਾ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਵਾਕ (ਹੁਕਮਨਾਮਾ) ਲੈਣ ਦੀ ਲੋੜ ਤੇ ਨਾ ਕਿਸੇ ਨੂੰ ਪਾਠ ਸੁਨਾਉਣ ਦੀ ਕੋਈ ਖੇਚਲ। ਬਿਜਲੀ ਨੇ ਸਭ ਖੇਚਲਾਂ ਖਤਮ ਕਰ ਦਿੱਤੀਆਂ ਹਨ। ਅੰਮ੍ਰਿਤ ਵੇਲੇ ਉੱਠਣ ਦੀ ਲੋੜ ਨਹੀਂ। ਬਿਸਤਰੇ ਵਿਚ ਲੇਟਿਆਂ, ਪਲਸੇਟੇ ਮਾਰਦਿਆਂ, ਨੰਗ ਧੜੰਗੇ ਪਿਆਂ ਨੂੰ-ਪਾਠ ਸੁਣਦਾ ਹੈ। ਭਾਵੇਂ ਕਿ ਕੋਈ ਤੁਕ ਸੁਣਦੀ ਹੈ ਕੋਈ ਨਹੀਂ। ਇੱਕ ਅੱਧੇ ਮਿੰਟ ਮਗਰੋਂ, ਸੁਰਤੀ ਕਿਸੇ ਹੋਰ ਪਾਸੇ ਚਲੀ ਜਾਂਦੀ ਹੈ। ਕਈ ਵੇਰੀ ਤਾ ਕੁਝ ਸਮਝ ਹੀ ਨਹੀਂ ਪੈਂਦੀ ਕਿ ਪਾਠ ਕਿਸ ਬਾਣੀ ਦਾ ਹੋ ਰਿਹਾ ਹੈ? ਰੌਲਾ ਜ਼ਰੂਰ ਲਗਾਤਾਰ ਪਈ ਜਾਂਦਾ ਹੈ।

ਹੁਣ ਜ਼ਰਾ ਸੋਚੋ! ਜਿਸ ਕਿਸੇ ਪ੍ਰੇਮੀ ਨੇ ਰੱਬ ਸਬਬੀਂ, ਅਪਣੇ ਘਰ ਬੈਠਕੇ ਬਾਣੀ ਦਾ ਪਾਠ ਕਰਣਾ ਹੋਵੇ, ਕੀ ਉਹ ਪਾਠ ਕਰ ਸਕੇਗਾ? ਹਰਗਿਜ਼ ਨਹੀਂ ਪਾਠ ਹੋ ਹੀ ਨਹੀਂ ਸਕਦਾ। ਲਾਊਡਸਪੀਕਰ ਨੇ ਤਾਂ ਰੌਲਾ ਪਾਉਣਾ ਸ਼ੁਰੂ ਕੀਤਾ ਹੋਇਆ ਹੁੰਦਾ ਹੈ-ਇਜੇਹੇ ਰੌਲੇ ਵਿਚ ਪਾਠ ਕਿਵੇਂ ਹੋ ਸਕਦਾ ਹੈ? ਇਸ ਲਾਊਡਸਪੀਕਰ ਨੇ-ਸਭ ਤੋਂ ਵੱਡੀ ਸੱਟ ਇਹ ਮਾਰੀ ਹੈ ਕਿ ਪਾਠ ਕਰਣ ਵਾਲੇ ਪ੍ਰੇਮੀਆਂ ਨੂੰ ਪਾਠ ਕਰਣੋਂ ਹਟਾ ਦਿੱਤਾ ਹੈ ਜਾਂ ਉਨ੍ਹਾਂ ਨੂੰ ਪਾਠ ਕਰਣ ਦੇ ਸੁਆਦ ਤੋਂ ਸੱਖਣੇ ਬਣਾ ਦਿੱਤਾ ਹੈ।

ਕੋਈ ਮੰਨੇ ਚਾਹੇ ਨਾ ਮੰਨੇ-ਪਰ ਇਹ ਸੱਚੀ ਗੱਲ ਹੈ ਕਿ ਲਾਊਡਸਪੀਕਰ ਦੀ ਅਵਾਜ਼ ਨੂੰ-ਆਮ ਲੋਕੀਂ ਐਵੇਂ ਹੀ ਇਕ ਰੌਲਾ ਸਮਝਦੇ ਨੇ। ਇਸਦੀ ਅਵਾਜ਼ ਵੱਲ ਕੋਈ ਧਿਆਨ ਨਹੀਂ ਦਿੰਦਾ ਤੇ ਨਾ ਹੀ ਇਹ ਅਵਾਜ਼ ਸਮਝੀ ਜਾਂਦੀ ਹੈ।

ਬਿਨਾਂ ਲੋੜ ਤੋਂ (ਜਦੋਂ ਕੋਈ ਬਾਣੀ ਨੂੰ ਸੁਣਦਾ ਨਾ ਹੋਵੇ)-ਬਾਣੀ ਨੂੰ ਛੇੜੀ ਜਾਣਾ ਜਾਂ ਪੜ੍ਹੀ ਜਾਣਾ --ਕੀ ਇਹ ਬਾਣੀ ਦੀ ਬੇਅਦਬੀ ਨਹੀਂ? ਤੁਸੀਂ ਜ਼ਰਾ

ਸੋਚੋ ਤਾਂ ਸਹੀ। ਫਰਜ਼ ਕਰੋ-ਤੁਸੀਂ ਕੁਝ ਗੱਲਾਂ ਕਰ ਰਹੇ ਹੋਵੋ-ਪਰ ਤੁਹਾਡੇ ਸਾਮ੍ਹਣੇ ਬੈਠਿਆਂ ਵਿਚੋਂ-ਤੁਹਾਡੀ ਗਲ ਨੂੰ ਕੋਈ ਸੁਣੇ ਨਾ, ਕੋਈ ਹੁੰਗਾਰਾ ਨਾ ਭਰੇ-ਤਾਂ ਤੁਸੀਂ ਅਪਣੀ ਕਿਤਨੀ ਵੱਡੀ ਬੇਅਦਬੀ ਸਮਝੋਗੇ ? ਇਹੀ ਗੱਲ ਲਾਊਡਸਪੀਕਰ ਦੀ ਹੈ। ਇਸ ਨਾਲ ਅਸੀਂ ਆਮ ਲੋਕਾਂ ਨੂੰ ਮਜਬੂਰ ਕਰਦੇ ਹਾਂ ਕਿ ਉਹ ਬਾਣੀ ਨੂੰ ਜ਼ਰੂਰ ਸੁਣਨ। ਪਰ ਉਹ ਫਿਰ ਵੀ ਨਹੀਂ ਸੁਣਦੇ।

ਟੇਪਾਂ ਨੇ ਤਾਂ ਰਹਿੰਦੀ ਖੂੰਹਦੀ ਸਾਰੀ ਕਸਰ ਪੂਰੀ ਕਰ ਦਿੱਤੀ ਹੈ। ਲਗ ਭਗ ਸੰਮੂਹ ਪ੍ਰਸਿੱਧ ਬਾਣੀਆਂ ਦੀਆਂ ਟੇਪਾਂ ਤਿਆਰ ਹਨ। ਤੜਕਿਉਂ-ਭਾਈ ਜੀ-ਅਪਣੇ ਨਿੱਘੇ ਬਿਸਤਰੇ ਵਿੱਚ ਬੈਠਾ ਬਿਠਾਇਆ-ਆਸਾ ਦੀ ਵਾਰ ਜਾਂ ਸੁਖਮਨੀ ਸਾਹਿਬ ਦੀ ਟੇਪ ਲਗਾਕੇ-ਸਵਿਚ ਦਬ ਦਿੰਦਾ ਹੈ। ਸਵਿਚ ਦਬੀ ਨਹੀਂ ਤੇ ਕੰਮ ਮੁੱਕਿਆ ਨਹੀਂ। ਮੌਜ ਹੀ ਮੌਜ ਹੈ। ਜਿਹੜੇ ਥੋੜੇ ਬਹੁਤ ਪ੍ਰੇਮੀ-ਗੁਰਦਵਾਰੇ ਮੱਥਾ ਟੇਕਣ ਜਾਇਆ ਕਰਦੇ ਸਨ-ਹੁਣ ਇਹ ਵੀ ਗੁਰਦਵਾਰੇ ਜਾਣੋਂ ਹਟ ਗਏ ਨੇ। ਉਨ੍ਹਾਂ ਨੂੰ ਵਹਿਮ ਹੈ ਕਿ ਬਾਣੀ ਦੀ ਅਵਾਜ਼ ਕੰਨਾਂ ਵਿਚ ਪੈਣ ਨਾਲ ਹੀ ਪਾਰ ਉਤਾਰਾ ਹੋ ਜਾਂਦਾ ਹੈ। ਬਾਣੀ ਨੂੰ ਸਮਝਣ ਜਾਂ ਧਿਆਨ ਨਾਲ ਸੁਣਨ ਨੂੰ ਉਹ ਜ਼ਰੂਰੀ ਨਹੀਂ ਸਮਝਦੇ। ਹੁਣ ਤਾਂ ਸਾਰੇ ਸ੍ਰੀ ਗੁਰੂ ਗਰੰਥ ਸਾਹਿਬ ਦਾ ਉਚਾਰਣ ਟੇਪ ਕਰ ਦਿੱਤਾ ਗਿਆ ਹੈ ਤੇ ਇਹ ਕੋਈ ਅਣੋਖੀ ਗੱਲ ਨਹੀਂ ਕਿ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਜਾਂ ਅਖੰਡ ਪਾਠ-ਪਾਠੀਆਂ ਤੋਂ ਬਿਨਾਂ ਹੀ-ਕੇਵਲ ਟੇਪ ਨਾਲ ਹੋ ਸਕਿਆ ਕਰੇਗਾ।

ਇਸ ਤਰ੍ਹਾਂ ਬਿਜਲੀ ਨੇ ਸਾਡੀ ਧਾਰਮਿਕ ਰਹੁ ਰੀਤ ਤੇ ਪੁਰਾਤਨ ਗੁਰਮਰਯਾਦਾ ਨੂੰ ਬੜੀ ਕਰਾਰੀ ਸੱਟ ਮਾਰੀ ਹੈ।

**ਜ਼ਰੂਰੀ ਨੋਟ :—**

ਇਸ ਲੇਖ ਨੂੰ ਲਿਖਣ ਦਾ ਇਕ ਵਿਸ਼ੇਸ਼ ਮਨੋਰਥ ਹੈ। ਸਮੇਂ ਦੇ ਬਦਲਣ ਨਾਲ ਹੋਰ ਸਭ ਕੁਝ ਬਦਲ ਸਕਦਾ ਹੈ ਪਰ ਪਰੰਪਰਾ ਤੋਂ ਚਲੀ ਆ ਰਹੀ-ਰਹੁ ਰੀਤੀ ਨਹੀਂ ਬਦਲ ਸਕਦੀ। ਪ੍ਰੰਤੂ ਬਿਜਲੀ ਨੇ ਸਾਡੀਆਂ ਕਈ ਪੁਰਾਤਨ ਰੀਤਾਂ ਨੂੰ ਬਦਲਕੇ-ਧਾਰਮਿਕ ਮਰਯਾਦਾ ਨੂੰ ਬੜੀ ਹਾਨੀ ਪਹੁੰਚਾਈ ਹੈ-ਇਸ ਲਈ ਸੰਮੂਹ ਪੰਥ ਦਰਦੀਆਂ, ਸੰਮੂਹ ਵਿਦਵਾਨਾਂ, ਸਭ ਧਾਰਮਿਕ ਆਗੂਆਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਇਸ ਲੇਖ ਵਿਚ ਉਠਾਏ ਗਏ ਨੁਕਤਿਆਂ ਤੋਂ ਪੈਦਾ ਹੋਣ ਵਾਲੇ ਖਤਰਿਆਂ ਬਾਰੇ ਕੋਈ ਉਪਾਉ ਸੋਚਣ। (ਅਜਮੇਰ ਸਿੰਘ)

# ਸਹਾਇਕ ਸੂਚੀ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਕੇਰਾਲਾ ਯੰਗਮੈਨ ਸਿਖ ਐਸੋਸੀਏਸ਼ਨ ਕੋਚੀਨ
3. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
4. ਸ: ਸ਼. ਬਾਬਾ ਤੇਜਾ ਸਿੰਘ ਟਰਸਟ ਵੈਸਟ ਪਟੇਲ ਨਗਰ ਨਵੀਂ ਦਿਲੀ
5 ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਈਲਜ਼ ਕੁਰਨੂਲ ਏ: ਪੀ:
6. ਸ: ਗੁਰਚਰਨ ਸਿੰਘ ਪਰਮਿੰਦਰ ਸਿੰਘ ਤਹਿਸੀਲ ਰੋਡ ਜਗਰਾਉਂ
7. ਸ. ਬਲਦੇਵ ਸਿੰਘ ਐਂਡ ਸਨਜ਼ ਤਹਿਸੀਲ ਰੋਡ ਜਗਰਾਉਂ
8. ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤ ਆਰਟ ਪ੍ਰੈਸ ਜਗਰਾਉਂ
9. ਸ. ਇੰਦਰ ਸਿੰਘ ਸ਼ਾਸਤਰੀ ਨਗਰ ਧਨਬਾਦ-ਬਿਹਾਰ
10. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
11. ਗਿ: ਜੀਤ ਸਿਘ ਐ: ਮਿਸ਼ਨਰੀ ਖਾਰ ਬੰਬਈ
12. ਸ. ਮੋਹਨ ਸਿੰਘ H. S. L. ਕਾਲੋਨੀ ਗਾਂਧੀ ਗ੍ਰਾਮ ਵਿਸਾਖਾ ਪਟਨਮ
13. ਸ. ਭਗਤ ਸਿੰਘ ਡੀ.ਐਸ.ਪੀ. ਨੀਊ ਲਾਜਪਤ ਨਗਰ ਲੁਧਿਆਣਾ
14. ਕੈਪਟਨ ਹਰਿਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
15. ਸ. ਹਰਮੀਤ ਸਿੰਘ ਟੋਭਾ ਚੇਤ ਸਿੰਘ ਪਟਿਆਲਾ
16. ਸ. ਮਨਮੋਹਨ ਸਿੰਘ ਬੀਬੀ ਗੁਰਚਰਨ ਕੌਰ ਗਿਲ ਰੋਡ, ਲੁਧਿਆਣਾ
17 ਸ. ਮਖਣ ਸਿੰਘ ਦਾਤਾਰ ਸਿੰਘ ਕਪੜੇ ਵਾਲੇ ਲੁਦਿਹਾਣਾ
18. ਗੁਰਪੁਰੀ ਵਾਸੀ ਮਾਤਾ ਉਤਮ ਕੌਰ ਦਾ ਪ੍ਰਵਾਰ ਜਗਰਾਉਂ
19. ਸ. ਸੁਰਜੀਤ ਸਿੰਘ ਅਤੇ ਸੁਰਜੀਤ ਕੌਰ,ਹਰਿਗੋਬਿੰਦ ਪੁਰਾ ਜਗਰਾਉਂ
20. ਸ. ਜੋਗਿੰਦਰ ਸਿੰਘ ਬੂਟਾ ਸਿੰਘਵਾਲਾ ਸਨੌਰ (ਪਟਿਆਲਾ)

 

---


| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
|---|---|---|
| ਸਕੱਤਰ | ਅਪਰੈਲ | ਇਨਕਲਾਬੀ ਪ੍ਰਿੰਟਰਜ਼ |
| ਗੁਰੂ ਨਾਨਕ ਦੇਵ ਮਿਸ਼ਨ | 1984 | ਪਟਿਆਲਾ |